# 'ਕੀ ਗੁਰੂ ਗੋਬਿੰਦ ਸਿੰਘ ਜੀ ਨੇ ਕੁੱਝ ਲਿਖਿਆ ਸੀ?'

**ਹਰਦੇਵ ਸਿੰਘ, ਜੰਮੂ**

ਸਿੱਖੀ ਵਿਚ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਇਤਿਹਾਸ ਦੀ ਇਕ ਅਦੁੱਤੀ ਸ਼ਖ਼ਸਿਅਤ ਸਨ। ਉਨਾਂ ਦੇ ਜੀਵਨ ਬਾਰੇ ਸਦੀਆਂ ਤੋਂ ਲਿਖਿਆ, ਪੜਿਆ ਅਤੇ ਬੋਲਿਆ ਜਾਂਦਾ ਰਿਹਾ ਹੈ। ਇਸ ਵਿਚ ਰੱਤੀ ਭਰ ਵੀ ਸ਼ੱਕ ਨਹੀਂ ਕਿ ਸਿੱਖੀ ਦੇ ਦਰਸ਼ਨ ਦੀ ਗਲ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਪੂਰੀ ਨਹੀਂ ਹੁੰਦੀ। ਇਸ ਤੋਂ ਭਾਵ ਇਹ ਨਹੀਂ ਸਮਝ ਲੇਣਾਂ ਚਾਹੀਦਾ ਕਿ ਓਨ੍ਹਾਂ ਨੇ ਸਿੱਖੀ ਦੇ ਦਰਸ਼ਨ ਨੂੰ ਪੂਰਾ ਕੀਤਾ ਬਲਕਿ ਇਸਦਾ ਮਤਲਬ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕਘਰ ਦੇ ਦਰਸ਼ਨ ਦੀ ਵਿਆਖਿਆ ਦੇ, ਬਾ-ਤੋਰ ਇਕ ਗੁਰੂ, ਦਸਵੀਂ ਮਿਸਾਲ ਸਨ। ਉਨਾਂ ਦੇ ਜੀਵਨ ਵਿਵਹਾਰ ਨੇ ਗੁਰੂ ਨਾਨਕ ਜੀ ਦੇ ਸਿੱਖੀ ਦੇ ਦਰਸ਼ਨ ਦਾ ਹੀ ਖ਼ੁਲਾਸਾ ਕੀਤਾ। ਉਨਾਂ ਦੇ ਇਸ ਖ਼ੁਲਾਸੇ ਦਾ ਸਿੱਖੀ ਜੀਵਨ ਵਿਚ ਬੜਾ ਡੂੰਗਾ ਪ੍ਰਭਾਵ ਹੈ।

ਤਕਰੀਬਨ ਹਰ ਸੁਚੇਤ ਸਿੱਖ ਦਸਵੇਂ ਪਾਤਸ਼ਾਹ ਦੇ ਜੀਵਨ ਦੇ ਮਹੱਤਵ ਪੁਰਨ ਪੱਖਾਂ ਨੂੰ ਜਾਂਣਦਾ ਹੈ। ਇਸ ਲਈ ਇਸ ਚਰਚਾ ਦਾ ਵਿਸ਼ਾ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸਬੰਧੀ ਕੁੱਝ ਅਲਗ ਨੁਕਤਿਆਂ ਦੀ ਪੜਚੋਲ ਕਰਨਾ ਹੈ ਤਾਂ ਕਿ ਮੌਜੂਦਾ ਦੋਰ ਵਿਚ ਇਕ ਦਾਇਰੇ ਵਿਚ ਉਠ ਰਹੇ ਉਸ 'ਵਿਚਾਰਕ ਤੁਫਾਨ' ਬਾਰੇ ਵਿਚਾਰ ਕਰ ਸਕੀਏ ਜਿਸਦੇ ਚਲਦੇ ਗੁਰੂ ਗੋਬਿੰਦ ਸਿੰਘ ਜੀ ਅਤੇ ਸਿੱਖੀ ਵਿਚਲੇ ਸਬੰਧਾਂ ਦਿਆਂ ਮਾਨਤਾਂਵਾਂ ਹਿੱਲ ਉਠੀਆਂ ਨੇ। ਇਸ ਵਿਚਾਰਕ ਤੁਫ਼ਾਨ ਦੇ ਕੇਂਦਰ ਵਿਚ ਹੈ ਇਕ ਐਸਾ ਗ੍ਰੰਥ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਕ੍ਰਿਤ ਕਹਿ ਕੇ ਪ੍ਰਚਾਰਿਆ ਗਿਆ।

ਪਹਿਲੀ ਗਲ ਜਿਹੜੀ ਕਿ ਸਾਨੂੰ ਸਪਸ਼ਟ ਤੋਰ ਤੇ ਮੰਨ ਲੇਂਣੀ ਚਾਹੀਦੀ ਹੈ ਉਹ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਕੋਈ ਵੀ ਲਿਖਿਤ (ਜੇਕਰ ਉਹ ਹੈ ਤਾਂ ਵੀ) ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਦਰਜਾ ਨਹੀਂ ਰੱਖਦੀ। ਇਹ ਨਿਰਨਾ ਆਪ ਗੁਰੂ ਗੋਬਿੰਦ ਸਿੰਘ ਜੀ ਦਾ ਸੀ। ਇਸ ਲਈ ਦੁਨਿਆਂ ਦੀ ਕੋਈ ਵੀ ਰਚਨਾ ਗੁਰੂ ਗ੍ਰੰਥ ਦੇ ਮੁਕਾਬਿਲ ਸਥਾਪਤ ਨਹੀਂ ਕੀਤੀ ਜਾ ਸਕਦੀ। ਪੰਥ ਇਸ ਬਾਰੇ ਨਿਰਨੇ ਲੇ ਚੁੱਕਿਆ ਹੈ। ਅਕਾਲ ਤਖ਼ਤ ਤੋਂ ਇਸ ਬਾਬਤ ਸਪਸ਼ਟ ਫੈਸਲੇ ਹੋ ਚੁੱਕੇ ਹਨ। ਪਰ ਅਸੀਂ ਜਾਂਣਦੇ ਹਾਂ ਕਿ ਧਾਰਮਕ ਖੇਤਰ ਵਿਚ ਇਕ ਐਸੀ 'ਆਦਰਸ਼ ਅਵਸਥਾ' ਦੀ ਪ੍ਰਾਪਤੀ ਨਾ ਮੁਮਕਿਨ ਜਿਹੀ ਗਲ ਹੁੰਦੀ ਹੈ ਜਿਸ ਵਿਚ ਇਹ ਨਿਸ਼ਚਤ ਤੋਰ ਤੇ ਮੰਨ ਲਿਆ ਜਾਵੇ ਕਿ ਉਹ ਪੂਰੀ ਤਰਾਂ 'ਕਾਯਮ' ਹੋ ਚੁਕਿ ਹੈ। ਗੁਰੂਘਰ ਦੇ ਨਿਰਨੇਆਂ ਦੇ ਐਲਾਨਾਂ ਦਾ ਵਿਰੋਧ ਤਾਂ ਇਤਿਹਾਸ ਦੇ ਵਿਚ ਕਈ ਮਨਮਤਿਏ ਪਾਤਰਾਂ ਨੇ ਕੀਤਾ ਹੀ ਹੈ। ਐਸੇ ਪਾਤਰ ਹਰ ਦੋਰ ਵਿਚ ਹੁੰਦੇ ਹੀ ਹਨ। ਸੱਚ ਕਈਆਂ ਲਈ ਕੋੜਾ ਹੁੰਦਾ ਹੈ ਅਤੇ ਬਹੁਤੀ ਵਾਰ ਸਮਝ ਤੋਂ ਪਰੇ ਵੀ। ਇਸਦੇ ਨਾਲ-ਨਾਲ ਗੁਰੂ ਦੇ ਲੜ ਲਗੇ ਆਮ ਮਾਨਸਿਕਤਾ ਦੇ ਲੋਕ ਅਪਣੇ-ਅਪਣੇ ਮਾਨਸਕ ਸਤਰ ਅਨੁਸਾਰ ਕਈ ਪੱਖੋਂ ਗੁਰੂ ਦੇ ਫ਼ਲਸਫ਼ੇ ਦੇ ਕਰੀਬ ਵੀ ਹੁੰਦੇ ਹਨ ਅਤੇ ਦੂਰ ਵੀ। ਇਹ ਮਾਨਸਕ ਪੱਧਰਾਂ ਦਿਆਂ ਕੁਦਰਤੀ ਸੱਚਾਈਆਂ ਹਨ। ਗੁਰੂ ਗ੍ਰੰਥ ਸਾਹਿਬ ਜੀ ਦਾ ਫ਼ੁਰਮਾਨ ਹੈਃ-

ਮਾਟੀ ਏਕ ਅਨੇਕ ਭਾਂਤ ਕਰ ਸਾਜੀ ਸਾਜਨਹਾਰੇ। ।

ਖ਼ੈਰ ਇਥੇ ਅਸੀਂ ਗੁਰੂ ਗੋਬਿੰਦ ਸਿੰਘ ਜੀ 43 ਸਾਲਾ ਜੀਵਨ ਕਾਲ ਦੀ ਬਾਰੀਕ ਨਜ਼ਰਸਾਨੀ ਕਰੀਏ ਤਾਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਲਗਭਗ 34 ਸਾਲ ਸਿੱਖੀ ਦੀ ਕਮਾਨ ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਰਹੀ ਸੀ ਅਤੇ ਇਸ ਅਰਸੇ ਦੋਰਾਨ ਸਿੱਖੀ ਦੇ ਇਤਿਹਾਸ ਦਿਆਂ ਕਈ ਮਹੱਤਵ ਪੁਰਨ ਗੱਲਾਂ ਵਾਰਪਰਿਆਂ ਜਿਨ੍ਹਾਂ ਦੇ ਸਦਕੇ ਦਸਵੇਂ ਪਾਤਸ਼ਾਹ ਨੇ ਵਿਸ਼ਵ ਦੇ ਇਤਿਹਾਸ ਵਿਚ ਇਕ ਵਿਲੱਖਣ ਸਥਾਨ ਪ੍ਰਾਪਤ ਕਰਦੇ ਹੋਏ ਅਪਣੇ ਸਿੱਖਾਂ ਨੂੰ ਵੀ ਬਾ-ਤੋਰ ਇਕ 'ਵਿਲੱਖਣ ਕੋਮ' ਦੇ ਸਤਿਕਾਰ ਦਾ ਪਾਤਰ ਬਣਾ ਦਿੱਤਾ। 34 ਸਾਲਾਂ ਦੀ ਇਹ ਰਹਨੁਮਾਈ ਬੇ-ਮਿਸਾਲ ਸੀ। ਇਸ ਨੇ ਆਉਂਣ ਵਾਲੇ ਸਮੇਂ ਵਿਚ ਇਤਿਹਾਸ ਦੇ ਕਈ ਪੱਖਾਂ ਤੇ ਡੂੰਗਾ ਅਸਰ ਪਾਇਆ ਸੀ। ਅਸੀਂ ਇਸ ਅਸਰ ਤੋਂ ਜਾਂਣੂ ਹਾਂ।

ਲੇਕਿਨ ਇਸ ਚਰਚਾ ਵਿਚ ਅਸੀਂ ਇਕ ਵਿਸ਼ੇ ਨੂੰ ਇਕ ਅਲਗ ਸਵਾਲ ਰਾਹੀਂ ਵਿਚਾਰਾਂ ਗੇ। ਇਹ ਸਵਾਲ ਹੈ ਕਿ- ਇਸ 34 ਸਾਲਾ ਦੀ ਰਹਿਨੁਮਾਈ ਦੋਰਾਨ ਗੁਰੂ ਗੋਬਿੰਦ ਸਿੰਘ ਜੀ ਨੇ ਅਪਣੇ ਸਿੱਖਾਂ ਨੂੰ ਅਤੇ ਵਿਸ਼ਵ ਭਾਈ ਚਾਰੇ ਨੂੰ ਕਦੇ ਕੁੱਝ ਲਿਖ ਕੇ ਕਹਿਣ ਦੀ ਕੋਸ਼ਿਸ਼ ਨਹੀ ਸੀ ਕੀਤੀ?

ਨਿਰਸੰਦੇਹ ਕੁੱਝ ਤਾਂ ਕਿਹਾ ਹੀ ਹੋਣਾਂ ਹੈ। ਉਹ ਗੁਰੂ ਸਨ ਕੋਈ ਖਾਮੋਸ਼ ਕਿਰਦਾਰ ਜਾਂ ਦਰਸ਼ਕ ਨਹੀਂ। ਗੁਰੂ ਨਾਨਕ ਦੇ ਫ਼ਲਸਫ਼ੇ ਪ੍ਰਤੀ ਉਨ੍ਹਾਂ ਦੀ ਸੰਮਪੂਰਨ ਪ੍ਰਤੀਬੱਧਤਾ ਅਤੇ ਗੁਰੂ ਨਾਨਕ ਦੇ ਹੀ ਉਲੀਕੇ ਦਰਸ਼ਨ ਦੇ ਮਾਰਗ ਤੇ ਓੱਠੇ ਗੁਰੂ ਗੋਬਿੰਦ ਸਿੰਘ ਜੀ ਦੇ ਕਰਮ ਇਸ ਗਲ ਵੱਲ ਮਜਬੂਤ ਇਸ਼ਾਰਾ ਕਰਦੇ ਹਨ ਕਿ ਉਨ੍ਹਾਂ ਨੇ ਅਪਣੇ ਸਿੱਖਾਂ ਨੂੰ ਨਿਸ਼ਚਤ ਤੋਰ ਤੇ ਕੁੱਝ ਹਿਦਾਯਤਾਂ ਦਿੱਤੀਆਂ ਹੀ ਹੋਣਗੀਆਂ। ਪਰ ਇਸਦੇ ਨਾਲ ਹੀ ਉਸ ਅਵਸਥਾ ਵਿਚ ਕਿ ਜਿਸ ਵੇਲੇ ਅਸੀਂ ਮੰਨਦੇ ਹਾਂ ਕਿ ਗੁਰੂ

ਗੋਬਿੰਦ ਸਿੰਘ ਜੀ ਦਾ ਕੋਈ ਵੀ ਵਿਚਾਰ ਸ਼ਬਦ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀ, ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਦਿਸ਼ਾ ਨਿਰਦੇਸ਼ਾਂ ਨੂੰ ਜਾਂਣਨ ਲਈ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰ ਲਿਖੇ ਸੋਮਿਆਂ ਤੇ ਨਿਰਭਰ ਕਰਦੇ ਹਾਂ। ਮਿਸਾਲ ਦੇ ਤੋਰ ਤੇ 1699 ਦੀ ਵਸਾਖੀ ਵਾਲੀ ਘਟਨਾ ਲਈ ਅਸੀਂ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੇ ਸੋਮਿਆਂ ਨੂੰ ਮੰਨ ਕੇ ਚਲਦੇ ਹਾਂ। ਇਹ ਇਕ ਪ੍ਰਕਾਰ ਦੀ out sourcing (ਗੁਰੂ ਗ੍ਰੰਥ ਸਾਹਿਬ ਜੀ ਦੇ ਬਾਹਰੋਂ ਲਿਆ ਗਿਆ ਹਵਾਲਾ) ਹੈ ਜਿਸ ਦੀ ਮਦਦ ਨਾਲ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਦਿਸ਼ਾ ਨਿਰਦੇਸ਼ਾਂ ਨੂੰ ਪਰਵਾਣ ਕਰਦੇ ਨਤਮਸਤਕ ਹੁੰਦੇ ਰਹੇ ਹਾਂ। ਗੁਰੂ ਹਰ ਗੋਬਿੰਦ ਜੀ ਦੇ ਮੀਰੀ-ਪੀਰੀ ਦੇ ਖ਼ੁਲਾਸੇ ਦੀ ਗਲ ਵੀ ਅਸੀ out sourcing ਰਾਹੀਂ ਹੀ ਸਵੀਕਾਰ ਕਰਦੇ ਹਾਂ।

ਸਿੱਖੀ ਦੇ ਪ੍ਰਚਾਰ ਪ੍ਰਤੀ ਗੁਰੂ ਗੋਬਿੰਦ ਸਿੰਘ ਜੀ ਸੁਚੇਤ ਸਨ। ਸਾਹਿਤ ਵਿਚ ਉਨਾਂ ਦੀ ਡੂੰਘੀ ਰੂਚੀ ਰਹੀ ਸੀ। ਭਾਈ ਨੰਦ ਲਾਲ ਜੀ ਵਰਗੇ ਕਵੀ ਉਂਨ੍ਹਾਂ ਨਾਲ ਜੁੜੇ ਸੀ। ਨਿਰਸੰਦੇਹ ਇਕ ਗੁਰੂ ਅਤੇ ਨਾਨਕ ਫ਼ਲਸਫ਼ੇ ਦੇ ਮੁਖ ਪ੍ਰਚਾਰਕ ਹੋਣ ਕਰਕੇ ਉਨ੍ਹਾਂ ਨੇ ਸਮਕਾਲੀ ਪ੍ਰਚਲਤ ਕਰਮਕਾਂਡੀ ਅਤੇ ਮੋਜੂਦ 'ਹੋਰ' ਕਿਸਮ ਦੇ ਸਾਹਿਤ ਦਾ ਅਧਿਅਨ ਵੀ ਕੀਤਾ ਸੀ। ਇਹ ਇਕ ਪ੍ਰਚਾਰਕ ਲਈ ਜਰੂਰੀ ਹੁੰਦਾ ਹੈ ਕਿ ਉਹ ਅਪਣੇ ਫ਼ਲਸਫ਼ੇ ਦੇ ਨਾਲ-ਨਾਲ ਦੂਜੇ ਪ੍ਰਚਲਤ ਵਿਸ਼ਿਆਂ ਦੀ ਪੁਖ਼ਤਾ ਜਾਨਕਾਰੀ ਰੱਖਦਾ ਹੋਵੇ। ਬਾਣੀ ਗੁਰੂ ਨਾਨਕ ਜੀ ਦੀ ਹੋਵੇ ਜਾਂ ਕਿਸੇ ਹੋਰ ਗੁਰੂ ਦੀ ਉਸ ਵਿਚ ਸਾਨੂੰ ਪ੍ਰਚਲਤ ਧਾਰਨਾਵਾਂ ਅਤੇ ਸਮਾਜਕ ਵਿਸ਼ਿਆਂ ਤੇ ਗੁਰੂਆਂ ਦੀ ਮਜਬੂਤ ਪਕੜ ਸਪਸ਼ਟ ਨਜ਼ਰ ਆਉਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਸਮੇਂ ਤਾਂ ਸਾਹਿਤ ਲੇਖਨ ਅਤੇ ਪੜਨ ਦੇ ਖੇਤਰ ਵਿਚ ਹੋਰ ਬਦਲਾਵ ਆ ਚੁੱਕੇ ਸੀ। ਮਿਸਾਲ ਦੇ ਤੋਰ ਤੇ ਔਰੰਗਜ਼ੇਬ ਦੇ ਰਾਜ ਕਾਲ ਤੋਂ ਕੁੱਝ ਸਮਾਂ ਪਹਿਲੇ ਪੰਜਾਹ ਤੋਂ ਵੱਧ ਹਿੰਦੂ ਗ੍ਰੰਥਾਂ ਦੇ ਅਨੁਵਾਦ ਦਾਰਾ ਸ਼ਿਕੋਹ ਨੇ ਆਪ ਕਰਵਾਏ ਸੀ ਅਤੇ ਦਿੱਲੀ ਵਿਚ ਕਸ਼ਮੀਰੀ ਗੇਟ ਕੋਲ ਇਕ ਲਾਇਬਰੇਰੀ ਦੀ ਸਥਾਪਨਾ ਕੀਤੀ ਸੀ ਜੋ ਅਜ ਵੀ ਮੋਜੂਦ ਹੈ। ਗੁਰੂ ਗੋਬਿੰਦ ਸਿੰਘ ਜੀ ਨੂੰ ਚੰਗਾ ਭਾਸ਼ਾਈ ਗਿਆਨ ਸੀ। ਉਨ੍ਹਾਂ ਨੇ ਬਚਪਨ ਵਿਚ ਹੀ ਸੰਸਕ੍ਰਿਤ, ਪਰਸ਼ੀਅਨ, ਹਿੰਦੀ ਅਤੇ ਪੰਜਾਬੀ ਭਾਸ਼ਾਵਾਂ ਵਿਚ ਮਹਾਰਤ ਹਾਸਲ ਕੀਤੀ ਸੀ। ਜੇਕਰ ਪੰਜਾਬੀ ਦੀ ਗਲ ਕੇਵਲ ਬਾਣੀ ਪੜਨ ਤਕ ਹੀ ਰਹਣ ਦਿੱਤੀ ਜਾਵੇ ਤਾਂ ਇਨਾਂ ਤਾਂ ਜਰੂਰ ਮੰਨਣਾ ਪਵੇਗਾ ਕਿ ਗੁਰੂ ਜੀ ਲਈ ਸੰਸਕ੍ਰਿਤ, ਪਰਸ਼ੀਅਨ, ਅਤੇ ਹਿੰਦੀ ਭਾਸ਼ਾ ਗਿਆਨ ਪ੍ਰਾਪਤ ਕਰਨ ਦਾ ਮਕਸਦ ਕਿਥੇ ਕੋਈ ਨੋਕਰੀ ਪ੍ਰਾਪਤ ਕਰਨਾ ਨਹੀਂ ਸੀ ਬਲਕਿ ਦੂਜੇ ਧਾਰਮਕ ਅਤੇ ਸਮਾਜਕ ਸੋਮਿਆਂ ਪ੍ਰਤੀ ਭਰਪੂਰ ਜਾਣਕਾਰੀ ਪ੍ਰਾਪਤ ਕਰਨਾ ਸੀ ਤਾਂ ਕਿ ਉਸ ਜਾਨਕਾਰੀ ਦੀ ਵਰਤੋਂ ਪ੍ਰਚਾਰਧਾਰਾ ਨੂੰ ਹੋਰ ਮਜ਼ਬੂਤ ਅਤੇ ਪ੍ਰਮਾਣਿਕ ਢੰਗ ਨਾਲ ਕਰਨ ਲਈ ਕੀਤੀ ਜਾ ਸਕੇ।

ਉਦਾਹਰਣ ਲਈ ਇਕ ਸੁਚੇਤ ਪ੍ਰਚਾਰਕ ਅੰਤਰ-ਧਰਮ ਪੜਚੋਲ ਵਾਸਤੇ ਅਪਣੇ ਨਿਜੀ ਉਪਯੋਗ ਲਈ ਅਪਣੇ ਪਾਸ ਦੂਜੇ ਧਰਮਾਂ ਅਤੇ ਹੋਰ ਵਿਸ਼ੇਆਂ ਦਿਆਂ ਪੁਸਤਕਾਂ ਵੀ ਇਕੱਠੀਆਂ ਕਰ ਅਪਣੀ ਨਿਜੀ ਲਾਇਬਰੇਰੀ ਵਿਚ ਰੱਖਦਾ ਹੈ ਤਾਂ ਕਿ ਉਹ ਐਸੇ ਸਾਹਿਤ ਦੀ ਵਰਤੋਂ ਬਾ-ਤੋਰ ਪ੍ਰਮਾਣ (references) ਵਰਤ ਸਕੇ। ਇਸ ਸੰਬਧ ਵਿਚ ਇਕ ਗਲ ਹੋਰ ਵਿਸ਼ੇਸ਼ ਰੂਪ ਵਿਚ ਧਿਆਨ ਦੇਂਣ ਯੋਗ ਹੈ ਕਿ ਜੇਕਰ ਕਿਸੇ ਵਰਗ ਨੂੰ ਸੰਸਕ੍ਰਿਤ ਦਾ ਗਿਆਨ ਨਾ ਹੋਵੇ ਤਾਂ ਉਸ ਵਰਗ ਵਿਚ ਪ੍ਰਚਾਰ ਕਰਨ ਵਾਲਾ ਅਪਣੇ ਪਾਸ ਕਿਸੇ ਸੰਸਕ੍ਰਿਤ ਦੀ ਪੁਰਾਤਨ ਰਚਨਾ ਦਾ ਟੀਕਾ ਪ੍ਰਾਪਤ ਕਰ ਅਪਣੇ ਪਾਸ ਰਖਣਾ ਪੰਸਦ ਕਰੇਗਾ ਤਾਂ ਕਿ ਲੋੜਿੰਦੇ ਪੱਖਾਂ ਦਾ ਹਵਾਲਾ ਦੇ ਕੇ ਗਲ ਸਪਸ਼ਟ ਕੀਤੀ ਜਾ ਸਕੇ। ਗੁਰੂ ਗੋਬਿੰਦ ਜੀ ਸਮੇਂ ਟੀਕੇ ਬਜ਼ਾਰਾਂ ਵਿਚ ਨਹੀਂ ਸੀ ਮਿਲਦੇ ਬਲਕਿ ਕਰਵਾ ਕੇ ਪਾਸ ਰਖੇ ਜਾਂਦੇ ਸੀ। ਇਸ ਗਲ ਦੀ ਭਰਪੂਰ ਸੰਭਾਵਨਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅਪਣੀ ਵਰਤੋਂ ਲਈ ਸਮਕਾਲੀ ਸਾਹਿਤ ਨੂੰ ਪ੍ਰਾਪਤ ਕੀਤਾ ਅਤੇ ਪੜੀਆ ਸੀ। ਐਸਾ ਸਾਹਿਤ ਗੁਰੂ ਜੀ ਦੀ ਨਿਜੀ ਲਾਇਬਰੇਰੀ ਦਾ ਹਿੱਸਾ ਤਾਂ ਹੋ ਸਕਦਾ ਸੀ ਪਰ ਨਿਰਸੰਦੇਹ ਇਹ ਗੁਰੂ ਜੀ ਦਿਆਂ ਅਪਣੀਆਂ ਰਚਨਾਵਾਂ ਨਹੀਂ ਸਨ। ਅਗਰ ਅੱਜ ਕੋਈ ਸਿੱਖ ਪ੍ਰਚਾਰਕ ਜਾਂ ਜਿਗਿਆਸੂ ਕੁਰਾਣ, ਰਾਮਾਇਣ, ਮੰਨੁ-ਸਮ੍ਰਿਤੀ ਜਾਂ ਹੋਰ ਸਾਹਿਤ ਦੇ ਤਰਜੁਮੇ ਅਪਣੇ ਪਾਸ ਰੱਖਦਾ ਹੈ ਤਾਂ ਇਸਦਾ ਮਤਲਬ ਇਹ ਨਹੀਂ ਹੋ ਜਾਂਦਾ ਕਿ ਉਹ ਇੱਕਤਰ ਕੀਤਾ ਸਾਹਿਤ ਉਸ ਜਿਗਿਆਸੂ ਜਾਂ ਪ੍ਰਚਾਰਕ ਦਾ ਅਪਣਾਂ ਲਿਖਿਆ ਮੰਨ ਲਿਆ ਜਾਵੇ ਜਾਂ ਉਹ ਉਸ ਸਾਹਿਤ ਨਾਲ ਸਹਿਮਤ ਮੰਨਿਆ ਜਾਵੇ। ਹਾਂ ਅਸੀਂ ਕੇਵਲ ਇਨਾਂ ਕਹਿ ਸਕਦੇ ਹਾਂ ਕਿ 'ਇਹ ਕਿਤਾਬਾਂ ਦਾ ਸੰਗ੍ਰਹ ਉਸ ਜਿਗਿਆਸੂ ਜਾਂ ਪ੍ਰਚਾਰਕ ਦਾ ਹੈ ਜਾਂ ਸੀ।

ਇਥੇ ਇਕ ਗਲ ਹੋਰ ਵਿਚਾਰ ਲਈਏ ਕਿ ਇਕ ਐਸੀ ਅਵਸਥਾ ਜਿਸ ਵਿਚ ਅਨੁਵਾਦ ਜਾਂ ਉਤਾਰੇ ਬਜ਼ਾਰਾਂ ਵਿਚ ਨਾ ਮਿਲਦੇ ਹੋਣ ਤਾਂ ਜੇ ਕਰ ਇਕ ਵਿੱਦਵਾਨ ਆਪ ਇਕ ਪੁਰਾਤਨ ਰਚਨਾ ਦਾ ਕਿਸੇ ਹੋਰ ਭਾਸ਼ਾ ਵਿਚ ਆਪ ਅਪਣੇ ਹੱਥੀ ਅਨੁਵਾਦ (ਠਰਓਨਸਲਓਟੋਨਿ) ਜਾਂ ਉਤਰਾ ਕਰ ਲੇਂਦਾ ਹੈ ਤਾਂ ਵੀ ਉਹ ਅਨੁਵਾਦ ਜਾਂ ਉਤਾਰਾ ਕੀਤੀ ਗਈ ਰਚਨਾ ਅਨੁਵਾਦਕ ਦੀ ਅਪਣੀ ਰਚਨਾ ਨਹੀਂ ਮੰਨੀ ਜਾਏਗੀ। ਉਹ ਕੇਵਲ ਉਸ ਰਚਨਾ ਦਾ ਅਨੁਵਾਦਕ ਹੀ ਕਿਹਾ ਜਾਏਗਾ।

ਵਚਿੱਤਰ ਨਾਟਕ ਦੇ ਪਿਛੋਕੜ ਵਿਚ ਜਾਂਣ ਵੇਲੇ ਉੱਪਰ ਦਿੱਤੇ ਨੁਕਤਿਆਂ ਨੂੰ ਜ਼ਹਿਨ ਵਿਚ ਰੱਖਣ ਦੀ ਲੋੜ ਹੈ। ਇਸ ਦੀ ਜਰੂਰਤ ਵਿਚਿੱਤਰ ਨਾਟਕ ਦੇ ਵਿਰੋਧੀਆਂ ਅਤੇ ਹਿਮਾਇਤਿਆਂ ਦੋਹਾਂ ਧਿਰਾਂ ਨੂੰ ਹੈ। ਗੁਰੂ ਗੋਬਿੰਦ ਸਿੰਘ ਜੀ ਵਰਗੇ ਰਹਿਬਰ

ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਦੇ ਸਮਰਥਨ ਵਿਚ ਅਪਣਾ ਸਭ ਕੁੱਝ ਲਗਾ ਦਿੱਤਾ ਸੀ ਇਸ ਲਈ ਇਸ ਗਲ ਦੀ ਪੂਰੀ ਸੰਭਾਵਨਾ ਬੜਦੀ ਨਜ਼ਰ ਆਉਂਦੀ ਹੈ ਕਿ ਉਸ ਵਿਚਾਰਧਾਰਾ ਦੇ ਸਮਰਥਨ ਵਿਚ ਉਨ੍ਹਾਂ ਨੇ ਕੁੱਝ ਨਾ ਕੁੱਝ ਤਾਂ ਜਰੂਰ ਕਿਹਾ ਅਤੇ ਲਿਖਿਆ ਹੀ ਹੋਣਾਂ ਹੈ। ਜ਼ਮੀਨੀ ਹਕੀਕਤ ਤੇ ਕੁੱਝ ਤਾਂ ਹੈ ਹੀ ਸੀ ਜਿਸ ਵਿਚ ਮਿਲਘੋਬੇ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ। ਇਸ ਗਲ ਦੀ ਸੰਭਾਵਨਾ ਘਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅਪਣੇ 34 ਸਾਲਾ ਕਾਰਜ ਕਾਲ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਦੀ ਪ੍ਰੋੜਤਾ ਤੇ ਪ੍ਰਚਾਰ ਲਈ ਅਪਣੇ ਪਾਸੋਂ ਸਿੱਖਾਂ ਨੂੰ ਕੋਈ ਲਿਖਤੀ ਦਿਸ਼ਾ ਨਿਰਦੇਸ਼ ( ਚਾਹੇ ਉਹ ਕਵਿਤਾ,ਛੰਦ ਜਾਂ ਸ਼ਬਦ ਰੂਪ ਵਿਚ ਹੀ ਕਿਉਂ ਨਾ ਹੋਵੇ) ਦਿੱਤਾ ਹੀ ਨਾ ਹੋਵੇ ਜਾਂ ਫਿਰ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਪ੍ਰਤੀ ਕੋਈ ਗਲ ਲਿਖੀ ਹੀ ਨਾ ਹੋਵੇ।

ਅਸੀਂ ਦੇਖਦੇ ਹਾਂ ਕਿ ਬਾਣੀ ਦੀ ਵਿਆਖਿਆ ਦੀ ਲੋੜ ਹੈ। ਇਸ ਮਕਸਦ ਲਈ ਕਈ ਮੰਨੇ ਹੋਏ ਪ੍ਰਚਾਰਕ ਬਾਣੀ ਦੀ ਵਿਆਖਿਆ ਲੇਕਚਰਾਂ,ਕੈਸਟਾਂ,ਪੁਸਤਕਾਂ ਆਦਿ ਰਾਹੀਂ ਕਰਦੇ ਹਨ। ਪਰ ਕੁੱਝ ਵਿਚਾਰਕ ਇਹ ਗਲ ਨਹੀਂ ਸਵੀਕਾਰ ਕਰਨਾ ਚਾਹੁੰਦੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਬਾਣੀ ਦੇ ਪ੍ਰਚਾਰ ਅਤੇ ਰਹਬਰੀ ਦੇਂਣ ਲਈ ਕੁੱਝ ਤਾਂ ਕਲਮਬੱਧ ਕੀਤਾ ਹੋਂਣਾ ਹੈ। ਲੋੜ ਤਾਂ ਕੇਵਲ ਪਛਾਂਣ ਕਰਨ ਦੀ ਹੈ ।

ਇਹ ਠੀਕ ਹੈ ਕਿ ਕੁੱਝ ਹੋਰ ਗੁਰੂਆਂ ਨੇ ਵੀ ਬਾਣੀ ਵਿਚ ਕੁੱਝ ਨਹੀ ਲਿਖਿਆਂ ਪਰ ਜੇਕਰ ਇਸੇ ਤਰਕ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਕਾਰਜਕਾਲ ਨੂੰ ਇਕ ਬਿਲਕੁਲ ਖ਼ਮੋਸੀ ਵਰਗੀ ਹਾਲਤ ਵਿਚ ਲਿਆ ਦਿੱਤਾ ਜਾਵੇ ਤਾਂ ਆਉਂਣ ਵਾਲੀ ਪੀੜਿਆਂ ਇਹ ਸਵਾਲ ਕਰ ਸਕਦੀਆਂ ਹਨ ਕਿ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਗੁਰੂ ਗੋਬਿੰਦ ਸਿੰਘ ਜੀ ਦੀ ਕਹੀ ਜਾਂਦੀ ਕਿਸੇ ਵੀ ਗਲ ਨੂੰ ਕਿਉਂ ਮੰਨਿਆਂ ਜਾਵੇ? ਸਾਡੇ ਮੋਜੂਦਾ ਕੋਮੀ ਪ੍ਰਬੰਧ ਅਤੇ ਪਛਾਂਣ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਪਸ਼ਟ ਦਿਸ਼ਾ ਨਿਰਦੇਸ਼ਾਂ ਦੀ ਸਪਸ਼ਟ ਝਲਕ ਹੈ ਅਤੇ ਇਸ ਦੀ ਅਤਿਅੰਤ ਲੋੜ ਹੈ। ਵਰਤਮਾਨ ਵਿਚ ਗੁਰੂ ਗੋਬਿੰਦ ਸਿੰਘ ਜੀ ਦਿਆਂ ਲਿਖਤਾਂ ਨੂੰ ਸਿਰੇ ਤੋਂ ਹੀ ਨਫ਼ੀ ਕਰਕੇ ਭਵਿੱਖ ਵਿਚ ਐਸੇ ਸਵਾਲਾਂ ਦਾ ਜਵਾਬ ਕਿਥੋਂ ਆਵੇਗਾ?

ਜਿਥੋਂ ਤਕ ਬੱਚਿਤਰ ਨਾਟਕ ਦਾ ਸਬੰਧ ਹੈ ਤਾਂ ਉਪਰ ਵਿਚਾਰੇ ਨੁਕਤਿਆਂ ਦੇ ਮੱਧੇ ਨਜ਼ਰ ਇਸ ਨੂੰ ਲੇ ਕੇ ਹੇਠ ਲਿਖਿਆਂ ਸੰਭਾਵਨਾਵਾਂ ਬੜਦੀਆਂ ਨਜ਼ਰ ਆਉਂਦਿਆਂ ਹਨ :-

ਗੁਰੂ ਗੋਬਿੰਦ ਸਿੰਘ ਜੀ ਨੇ ਆਪ ਕੋਈ ਵਿਚੱਤਰ ਨਾਟਕ ਵਰਗਾ ਗ੍ਰੰਥ ਨਹੀਂ ਸੀ ਲਿਖਿਆ। ਅਤੇ ਜੇ ਕਰ ਕੁੱਝ ਥੋੜਾ ਲਿਖਿਆ ਤਾਂ ਵੀ ਉਸਨੂੰ ਬਾਣੀ ਦੇ ਬਰਾਬਰ ਨਹੀ ਰਖਿਆ।

ਇਸ ਸਾਹਿਤ ਦਾ ਵੱਡਾ ਭਾਗ ਗੁਰੂ ਗੋਬਿੰਦ ਸਿੰਘ ਜੀ ਦਾ ਅਪਣਾਂ ਲਿਖਿਆ ਨਹੀਂ ਸੀ ਬਲਕਿ ਇਹ ਸਾਹਿਤ ਵੱਖੋ-ਵੱਖ ਰੂਪ ਵਿਚ ਉਨ੍ਹਾਂ ਦੀ ਨਿਜੀ ਪੁਸਤਕ ਸੰਗ੍ਰਹ ਦਾ ਹਿੱਸਾ ਸੀ ਜੋ ਬਾ-ਤੋਰ 'ਹਵਾਲਾ ਸਾਹਿਤ' (collection of literature for use of reference) ਗੁਰੂ ਜੀ ਪਾਸ ਮੌਜੂਦ ਸੀ। ਇਸ ਗਲ ਦੀ ਭਰਪੂਰ ਸੰਭਾਵਨਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅਪਣੀ ਨਿਜੀ ਵਰਤੋਂ ਲਈ ਸਮਕਾਲੀ ਸਾਹਿਤ ਨੂੰ ਪ੍ਰਾਪਤ ਕੀਤਾ ਸੀ। ਐਸਾ ਸਾਹਿਤ ਗੁਰੂ ਜੀ ਦੀ ਨਿਜੀ ਲਾਇਬਰੇਰੀ ਦਾ ਹਿੱਸਾ ਤਾਂ ਹੋ ਸਕਦਾ ਸੀ ਪਰ ਨਿਰਸੰਦੇਹ ਇਹ ਗੁਰੂ ਜੀ ਦਿਆਂ ਅਪਣੀਆਂ ਰਚਨਾਵਾਂ ਨਹੀਂ ਸਨ।

ਗੁਰੂ ਜੀ ਦੇ ਇਸ ਕੁਲ ਨਿਜੀ ਪੁਸਤਕ ਸੰਗ੍ਰਹ ਵਿਚ ਕੁੱਝ ਰਚਨਾਵਾਂ ਐਸੀਆਂ ਵੀ ਸਨ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਲਿਖਿਆਂ ਅਤੇ ਲਿਖਵਾਈਆਂ ਵੀ ਸਨ। ਇਹ ਰਚਨਾਵਾਂ ਕੇਵਲ ਗੁਰਬਾਣੀ ਦੇ ਸੰਧਰਭ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਦਿਸ਼ਾ ਨਿਰਦੇਸ਼ (directions principle) ਜਾਂ ਟਿੱਪਣੀਆਂ (commentors) ਸਨ। ਇਸ ਵਿਚ ਗੁਰੂ ਸਾਹਿਬ ਦੇ ਲਿਖੇ ਕੁੱਝ ਹੋਰ ਕਾਗ਼ਜਾਤ ਵੀ ਸਨ ਜਿਵੇਂ ਕਿ ਔਰੰਗਜ਼ੇਬ ਨੂੰ ਲਿਖਿਆ ਪੱਤਰ 'ਜ਼ਫ਼ਰਨਾਮਾ'।

(ਗੁਰੂ ਗੋਬਿੰਦ ਸਿੰਘ ਜੀ ਦੀ ਕਹੀ ਜਾਣ ਵਾਲੀ ਹਰ ਲਿਖਿਤ ਨੂੰ ਰੱਦ ਕਰਦੀ ਇਕ ਕਿਤਾਬ ਦੀ ਨਜ਼ਰਸਾਨੀ ਕਰਦਿਆਂ ਦਾਸ ਨੂੰ ਪਤਾ ਚਲਿਆ ਕਿ ਉਸ ਪੁਸਤਕ ਦੇ ਲੇਖਕ ਜੀ ਨੇ ਜ਼ਫ਼ਰਨਾਮੇ ਨੂੰ ਕੇਵਲ ਇਸ ਅਧਾਰ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਲਿਖਿਤ ਮੰਨਣ ਤੋਂ ਇਨਕਾਰ ਕਰ ਦਿਤਾ ਕਿਉਂਕਿ ਉਸ ਦੇ ਤਿੰਨ-ਚਾਰ ਸ਼ੇਅਰਾਂ ਵਿਚ ਔਰੰਗਜ਼ੇਬ ਦੀ ਪ੍ਰਸ਼ੰਸਾ ਦੇ ਸ਼ਬਦ ਹਨ। ਲੇਖਕ ਜੀ ਨੇ ਇਸ ਤੱਥ ਤੇ ਵਿਚਾਰ ਨਹੀ ਸੀ ਕੀਤਾ ਲਗਦਾ ਕਿ ਜ਼ਫ਼ਰਨਾਮਾ ਗੁਰੂ ਗੋਬਿੰਦ ਸਿੰਘ ਜੀ ਪਾਸਿਯੋਂ ਔਰੰਗਜ਼ੇਬ ਦੇ ਕਿਰਦਾਰ ਤੇ ਕੀਤਾ ਇਕ ਪ੍ਰਕਾਰ ਦਾ ਫੈਸਲਾ ਵੀ ਸੀ ਜਿਸ ਵਿਚ ਔਰੰਗਜ਼ੇਬ ਦੀ ਕਾਬਲਿਯਤ ਦੇ ਅਧਾਰਾਂ ਨੂੰ ਲੇ ਕੇ ਉਸ ਤੇ ਗੁਰੂ ਸਾਹਿਬ ਨੇ ਤਨਜ਼ ਕੱਸਦਿਆਂ ਹੋਏ ਉਸਦੀ ਤਾਣਨਾ ਕੀਤੀ ਸੀ। ਇਸ ਵਿਚ ਸ਼ਕ ਨਹੀਂ ਕਿ ਔਰੰਗਜ਼ੇਬ ਇਕ ਚੰਗਾ ਸਿਪਾਹੀ ਵੀ ਸੀ ਅਤੇ ਘੁੜਸਵਾਰ ਵੀ। ਉਹ ਇਕ ਵੱਡਾ ਕਹਾਉਂਣ ਵਾਲਾ ਬਾਦਸ਼ਾਹ ਵੀ ਸੀ। ਪਰ ਜ਼ਫ਼ਰਨਾਮਾ ਪੂਰਾ ਪੜੀਆਂ ਹੀ ਪਤਾ ਚਲਦਾ ਹੈ ਕਿ ਗੁਰੂ ਸਾਹਿਬ ਦਾ ਔਰੰਗਜ਼ੇਬ ਨੂੰ ਕਹਿਣਾ ਕੀ ਸੀ। )

ਗੁਰੂ ਸਾਹਿਬ ਜੀ ਦੇ ਅਕਾਲ ਚਲਾਣੇ ਉਪਰੰਤ, ਕਾਲਾਂਤਰ ਗੁਰੂ ਜੀ ਦੇ ਨਿਜੀ ਪੁਸਤਕ ਸੰਗ੍ਰਹ ਵਿਚ ਮੌਜੂਦ ਰਚਨਾਵਾਂ ਨੂੰ ਇੱਕਠਾ ਕਰ ਦਿੱਤਾ ਗਿਆ ਅਤੇ ਗੁਰੂ ਸਾਹਿਬਾਨ ਜੀ ਦੇ ਲਿਖੇ ਗ੍ਰੰਥ ਦਾ ਨਾਮ ਦੇ ਦਿੱਤਾ ਗਿਆ। ਇਹ ਸਚਮੁਚ ਇਕ 'ਅਜੀਬ ਡਰਮਾ' ਹੀ ਹੋਇਆ। ਇਕ ਕਲਪਿਤ ਵਚਿੱਤਰ ਨਾਟਕ। ਜਿਸ ਵਿਚ ਕਿਸੇ ਹੋਰ ਦੀ ਲਿਖਿਆਂ ਰਚਨਾਵਾਂ ਨੂੰ ਕਿਸੇ ਹੋਰ ਦਾ ਬਣਾ ਦਿੱਤਾ ਗਿਆ। ਅਤੇ ਫਿਰ ਜੋੜ-ਤੋੜ ਵੀ ਹੋਇਆ। ਇਥੇ ਸਾਨੂੰ ਭਾਈ ਮਨੀ ਸਿੰਘ ਜੀ ਦੀ ਉਹ ਚਿੱਠੀ ਵਿਚਾਰਣ ਦੀ ਲੋੜ ਹੈ ਜਿਸਦੇ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਸ ਚਿੱਠੀ ਦੇ ਨਾਲ ਭਾਈ ਸਾਹਿਬ ਨੇ ਮਾਤਾ ਸੁੰਦਰੀ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਿਆਂ ਪੁਸਤਕਾਂ ਭੇਜੀਆਂ ਸਨ। ਯਾਦ ਰਹੇ ਕਿ ਉਸ ਚਿੱਠੀ ਵਿਚ ਤ੍ਰਿਆ-ਚਰਿੱਤਰ ਦੇ ਸੰਧਰਭ ਵਿਚ ਭਾਈ ਸਾਹਿਬ ਨੇ 'ਸਾਹਿਬ ਦੇ' ਲਿਖਿਆ ਹੋਇਆ ਹੈ ਨਾ ਕਿ 'ਸਾਹਿਬ ਜੀ ਦੇ ਲਿਖੇ'। ਲੇਕਿਨ ਬਾਦ ਵਿਚ ਇਸ ਚਿੱਠੀ ਦੇ ਭੁਲੇਖੇ ' ਸਾਹਿਬ ਦੇ' ਸ਼ਬਦ ਦਾ ਅਰਥ 'ਸਾਹਿਬ ਜੀ ਦੇ ਲਿਖੇ' ਮੰਨ ਕੇ ਇਸ ਪੁਸਤਕ ਸੰਗ੍ਰਹ ਨੂੰ ਸਮੁੱਚੇ ਤੋਰ ਤੇ ਗੁਰੂ ਗੋਬਿੰਦ ਸਿੰਘ ਜੀ ਰਚਿਤ ਮੰਨਣ ਦਾ ਵੱਡਾ ਭੁਲੇਖਾ ਖੜਾ ਕਰ ਲਿਆ ਗਿਆ। ਜੇਕਰ ਚਿੱਠੀ ਦੇ ਵਿਰੋਧ ਦੇ ਬਜਾਏ ਉਸ ਵਿਚ ਲਿਖੇ ਸ਼ਬਦ 'ਸਾਹਿਬ ਦੇ' ਦੇ ਭਾਵ ਨੂੰ ਮੂਲ ਭਾਵ ਨਾਲ ਸਮਝਿਆ ਜਾਵੇ ਤਾਂ ਗੁੰਝਲ ਸੁਲੱਝਦਾ ਪ੍ਰਤੀਤ ਹੁੰਦਾ ਹੈ।

ਮੰਨ ਲਈਏ ਕਿ ਕਿਸੇ ਲੇਖਕ ਦੇ ਪਾਸ ਨਿਜੀ ਉਸਦੀ ਲਾਈਬਰੇਰੀ 5●● ਕਿਤਾਬ ਹੋਵੇ ਤਾਂ ਉਹ ਕਿਤਾਬਾਂ ਬਾ-ਤੋਰ-ਏ ਮਲਕੀਯਤ ਉਸ ਵਿਯਕਤੀ ਦਿਆਂ ਕਹੀਆਂ ਜਾਂਣਗੀਆਂ ਪਰ 'ਮਲਕੀਯਤ' ਕਹਿਣ ਦਾ ਮਤਲਬ ਇਹ ਕਦਾਚਿਤ ਨਹੀਂ ਹੋ ਸਕਦਾ ਕਿ ਉਹ ਸਾਰੀਆਂ ਕਿਤਾਬਾਂ ਉਸ ਲੇਖਕ ਦੀਆਂ ਹੀ ਲਿਖਿਆਂ ਹੋਈਆਂ ਹਨ। ਇਸਦੇ ਨਾਲ ਹੀ ਜੇਕਰ ਉਸ ਲੇਖਕ ਨੇ ਕੁੱਝ ਕਿਤਾਬਾਂ ਦਾ ਅਨੁਵਾਦ ਜਾਂ ਉਤਾਰਾ ਆਪ ਅਪਣੀ ਹੱਥੀ ਵੀ ਕਿਉਂ ਨਾ ਕੀਤਾ ਹੋਵੇ ਤਾਂ ਵੀ ਉਹ ਐਸੀਆਂ ਕਿਤਾਬਾਂ ਦਾ ਮੂਲ ਲੇਖਕ ਨਹੀਂ ਮੰਨਿਆਂ ਜਾਵੇਗਾ। ਇਸ ਸੰਧਰਭ ਵਿਚ ਉਹ ਕੇਵਲ ਇਕ ਅਨੁਵਾਦਕ ਜਾਂ ਉਤਾਰਾ ਕਰਨ ਵਾਲਾ ਕਹਿਆ ਜਾਵੇਗਾ। ਇਸ ਗਲ ਤੇ ਵੀ ਡੂੰਘੇ ਵਿਚਾਰ ਦੀ ਲੋੜ ਹੈ।

ਹੁਣ ਇਕ ਐਸੀ ਅਵਸਥਾ ਕਿ ਜਿਸ ਵੇਲੇ ਸਿੱਖ ਪਰੰਪਰਾ ਵਿਚ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਵਿਚਾਰਾਂ ਦੀ ਗਲ ਹਰ ਵੇਲੇ ਕਰਦੇ ਹਾਂ ਤਾਂ ਸਾਡੇ ਪਾਸ ਉਨ੍ਹਾਂ ਦੇ ਵਿਚਾਰਾਂ ਦਾ ਕੁੱਝ ਤਾਂ ਅਧਾਰ ਹੋਣਾਂ ਹੀ ਚਾਹੀਦਾ ਹੈ। ਅਸੀਂ ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਖ਼ਾਮੋਸ਼ ਹਾਲਤ ਵਿਚ ਤਾਂ ਖੜਾ ਕਰਨ ਦੀ ਕੋਤਾਹੀ ਨਹੀਂ ਕਰ ਸਕਦੇ ਉਹ ਵੀ ਇਕ ਐਸੀ ਅਵਸਥਾ ਵਿਚ ਕਿ ਜਿਸ ਵੇਲੇ ਸਿੱਖ ਅਪਣੇ ਜੀਵਨ ਵਿਚ ਇਕ ਵਿਸ਼ੇਸ਼ ਪੇਹਰਾਵੇ ਅਤੇ ਮਰਿਆਦਾ ਦਾ ਪਾਲਣ ਕਰਦੇ ਹੋਏ ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਿਰਦੇਸ਼ਾਂ ਨਾਲ ਜੋੜ ਕੇ ਦੇਖਦੇ ਹੋਣ। ਹੈਰਾਨਗੀ ਦੀ ਗਲ ਹੈ ਕਿ ਸਾਡੇ ਵਿਚੋਂ ਕੁੱਝ ਵਿਦਵਾਨ ਗੁਰੂ ਗੋਬਿੰਦ ਸਿੰਘ ਜੀ ਨੂੰ ਬਹੁਤ ਕੁਝ ਕਹਿੰਦੇ ਤਾਂ ਦਰਸਾਉਂਦੇ ਹਨ ਪਰ ਉਹ ਉਸੇ ਗੁਰੂ ਨੂੰ ਕੁੱਝ ਵੀ ਲਿਖਦੇ ਹੋਏ ਸਵੀਕਾਰ ਨਹੀਂ ਕਰਨਾ ਚਾਹੁੰਦੇ ਹਨ। ਇਸ ਤੇ ਵਿਚਾਰ ਦੀ ਲੋੜ ਹੈ।

ਬੇਸ਼ਕ ਸਾਨੂੰ ਸਿੱਖ ਜੀਵਨ ਸ਼ੈਲੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਨਿਰਦੇਸ਼ਾ ਅਤੇ ਟਿੱਪਣੀਆਂ ਦੇ ਮਹੱਤਵ ਦੇ ਕੁੱਝ ਸਬੂਤਾਂ ਨੂੰ ਤਾਂ ਮੰਨਣਾ ਪਵੇਗਾ। ਇਹ ਗਲ ਬਾਕਿ ਉਨ੍ਹਾਂ ਗੁਰੂਆਂ ਦੇ ਸੰਧਰਭ ਤੋਂ ਕੁੱਝ ਹਟ ਕੇ ਹੈ ਜਿਨ੍ਹਾਂ ਨੇ ਬਾਣੀ ਵਿਚ ਕੋਈ ਸ਼ਬਦ ਨਹੀਂ ਲਿਖਿਆ। ਫਿਰ ਇਕ ਐਸੀ ਅਵਸਥਾ ਜਿਸ ਵਿਚ ਕੋਮ ਇਕ ਵੱਡੇ ਪੱਧਰ ਤੇ ਕਾਫੀ ਲੰਭੇ ਸਮੇਂ ਤੋਂ ਅਪਣੀ ਦਿਨਚਰਿਆ ਵਿਚ ਕੋਮੀ ਫੈਸਲਿਆਂ ਦਾ ਪਾਲਨ ਕਰਦੇ ਹੋਏ ਕੁੱਝ ਵਿਸ਼ੇਸ਼ ਬਾਣੀਆਂ ਪੜਦੀ-ਸੁਣਦੀ ਆ ਰਹੀ ਹੋਵੇ ਤਾਂ ਇਸ ਪ੍ਰਤੀ ਨਿਰਨਾ ਸੋਚ ਵਿਚਾਰ ਕੇ ਕਿਸੇ ਸੁਚੱਜੇ ਢੰਗ ਨਾਲ ਹੀ ਹੋਣਾਂ ਚਾਹੀਦਾ ਹੈ ਤਾਂ ਕਿ ਸੱਚ ਦੀ ਪਛਾਂਣ ਕਰਦੇ ਹੋਏ ਕੂੜ-ਕਬਾੜ ਦੇ ਹਵਾਲਿਆਂ ਨੂੰ ਵੱਖਰਾ ਕੀਤਾ ਜਾ ਸਕੇ। ਇਸ ਲਈ ਸਮੇਂ ਦੀ ਲੋੜ ਹੈ ਤਾਂ ਕਿ ਸੋਚ ਵਿਚਾਰ ਹੋ ਸਕੇ।

ਬਾਕਿ ਕੁੱਝ ਲਏ ਜਾ ਚੁੱਕੇ ਨਿਰਨੇ ਐਸੇ ਵੀ ਹਨ ਜਿਨਾਂ ਪ੍ਰਤੀ ਬਿਨਾ ਸ਼ਕ ਅਸੀਂ ਸਪਸ਼ਟ ਅਤੇ ਜ਼ੋਰਦਾਰ ਸ਼ਬਦਾਂ ਵਿਚ ਇਹ ਕਹਿ ਸਕਦੇ ਹਾਂ ਕਿ ਕੇਵਲ ਗੁਰੂ ਗ੍ਰੰਥ ਸਾਹਿਬ ਹੀ ਸਾਡੇ ਗੁਰੂ ਹਨ ਅਤੇ ਕੋਈ ਵੀ ਹੋਰ ਪੁਸਤਕ ਜਾਂ ਲਿਖਤ ਸਾਡੇ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਕਾਬਿਲ ਨਹੀਂ ਰੱਖੀ ਜਾ ਸਕਦੀ। ਇੱਕਾ-ਦੁੱਕਾ ਪੁਰਾਣੇ ਅਪਵਾਦ ਛੱਡ ਕੇ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਪ੍ਰਕਾਸ਼ ਹੈ।

ਗੁਰੂ ਗੋਬਿੰਦ ਸਿੰਘ ਜੀ ਦਿਆਂ ਲਿਖਤਾਂ ਬਾਰੇ ਵਿਚਾਰ ਕਰਣ ਲਈ ਸਮਰਥਨ ਜਾਂ ਵਿਰੋਧ ਕਰਨ ਵਾਲੇ ਸਬੰਧਿਤ ਪੱਖਾਂ ਨੂੰ ਇਨ੍ਹਾਂ ਨੁਕਤਿਆਂ ਤੇ ਵਿਚਾਰ ਕਰਨਾ ਚਾਹੀਦਾ ਹੈ। ਇਸ ਬਾਬਤ ਕੁੱਝ ਹੋਰ ਮਸਲਿਆਂ ਤੇ ਸੋਚ ਵਿਚਾਰ ਦੀ ਲੋੜ ਹੈ ਜਿਸਦਾ ਢੰਗ ਸੰਜੀਦਾ ਜਿੰਮੇਵਾਰੀ ਦਾ ਭਾਵ ਅਤੇ ਸੁਚੱਜਾ ਸੰਵਾਦ ਹੈ। ਇਸ ਨੂੰ ਸਮਾਂ ਵੀ ਲਗ ਸਕਦਾ ਹੈ। ਆਪਸੀ ਮਸਲੇ ਹਲ ਕਰਨ ਲਈ ਆਪਸੀ ਸਮਝ ਦੀ ਲੋੜ ਹੁੰਦੀ ਹੈ ਅਤੇ ਆਪਸੀ ਸਮਝ ਲਈ ਇਕ ਦੂਜੇ ਪ੍ਰਤੀ ਸਦਭਾਵਨਾ ਦੇ ਮਾਹੋਲ ਨੂੰ ਸਿਰਜਨਾ ਜਰੂਰੀ ਹੈ। ਪਹਿਲੇ ਇਸ ਲਈ ਕੁੱਝ ਪਰਹੇਜ਼ ਜਰੂਰੀ ਹਨ।

¤